[ਤਕਵੀਰ (ਲਪੇਟਣਾ)]

# 81. ਸੂਰਤ ਅਤ-ਤਕਵੀਰ (ਮੱਕੀ-7)

(ਆਇਤਾਂ 29, ਰੁਕੂਅ 1)

بِسۡمِ ٱللَّهِ ٱلرَّحۡمَٰنِ ٱلرَّحِيمِ

ਸ਼ੁਰੂ ਅੱਲਾਹ ਦੇ ਨਾਂ ਨਾਲ (ਕਰਦਾ ਹਾਂ)

ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

---

ਇਸ ਸੂਰਤ ਵਿਚ ਸੂਰ ਦੀ ਪਹਿਲੀ/ਦੂਜੀ ਫੂਕ ਦੇ ਸਮੇਂ ਦੇ ਹਾਲਾਤਾਂ ਦਾ ਵਰਣਨ ਕੀਤਾ ਗਿਆ ਹੈ ਅਤੇ ਖਾਸ ਤੌਰ 'ਤੇ ਕਿਆਮਤ ਦੀ ਤਸਵੀਰ ਨੂੰ ਦਰਸਾਇਆ ਗਿਆ ਹੈ।

ਇਬਨੇ ਉਮਰ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ: ਜੋ ਕੋਈ ਕਿਆਮਤ ਦੇ ਦਿਨ ਨੂੰ ਵੇਖਣਾ ਚਾਹੁੰਦਾ ਹੈ, (ਇਸ ਤਰ੍ਹਾਂ) ਜਿਵੇਂ ਕਿ ਉਹ ਇਸਨੂੰ ਇਸ ਅੱਖ ਨਾਲ ਦੇਖ ਰਿਹਾ ਹੋਵੇ, ਤਾਂ ਉਸਨੂੰ ਇਹ (ਸੂਰਤਾਂ) ਪੜ੍ਹਨੀਆਂ ਚਾਹੀਦੀਆਂ ਹਨ:
ਜਦੋਂ ਸੂਰਜ ਲਪੇਟ ਲਿਆ ਜਾਵੇਗਾ (ਸੂਰਤ 81. ਕੁੱਵਵਿਰਤ)।
ਜਦੋਂ ਆਕਾਸ਼ ਫੱਟ ਜਾਵੇਗਾ (ਸੂਰਤ 82. ਇਨਫ਼ੀਤਾਰ) ਅਤੇ
ਜਦੋਂ ਆਕਾਸ਼ ਦੋਫਾੜ ਹੋ ਜਾਵੇਗਾ (ਸੂਰਤ 84. ਇਨਸ਼ੀਕਾਕ)।
ਹਸਨ (ਦਾਰੁਸਲਾਮ)
ਜਾਮੇ ਤਿਰਮਿਜੀ 3333

---

إِذَا ٱلشَّمۡسُ كُوِّرَتۡ

1. ਜਦੋਂ ਸੂਰਜ (ਕੁੱਵਵਿਰਤ)[1] ਲਪੇਟ ਲਿਆ ਜਾਵੇਗਾ

(ਅਤੇ ਆਪਣੀ ਰੋਸ਼ਨੀ ਗੁਆ ਦੇਵੇਗਾ).
(coil, ਅਰਥਾਤ-ਫੋਲਡ; ਸੰਕੁਚਿਤ ਕਰ ਲਿਆ ਜਾਵੇਗਾ)

[1. ਕੁੱਵਵਿਰਤ ਦਾ ਅਰਥ ਹੈ ਕਿਸੇ ਚੀਜ਼ ਨੂੰ ਇਮਾਮੇ ਜਾਂ ਪੱਗੜੀ ਦੀ ਤਰ੍ਹਾਂ ਲਪੇਟਣਾ ਅਤੇ ਉੱਪਰ ਤਲੇ ਘੁੰਮਾਉਣਾ, ਅਤੇ ਇਸ ਵਿੱਚ ਗੋਲਾਈ ਅਤੇ ਇਕੱਠੇ ਹੋਣ ਦੀਆਂ ਦੋਵੇਂ ਧਾਰਨਾਵਾਂ ਸ਼ਾਮਲ ਹਨ, ਅਰਥਾਤ ਕਿਸੇ ਚੀਜ਼ ਨੂੰ ਗੋਲਾਈ (ਇੱਕ ਚੱਕਰ) ਵਿੱਚ ਲਪੇਟਣਾ ਅਤੇ ਇਕੱਠਾ ਕਰਨਾ। ਇਸ ਦਾ ਮਤਲਬ ਹੈ ਕਿ ਸੂਰਜ ਦੀਆਂ ਕਿਰਨਾਂ, ਉਸ ਦੀ ਰੌਸ਼ਨੀ ਅਤੇ ਉਸ ਦੀ ਗਰਮੀ

ਸਭ ਕੁਝ ਸਮੇਟ ਲਿਆ ਜਾਵੇਗਾ ਅਤੇ ਇਹ ਇੱਕ ਪ੍ਰਕਾਸ਼ ਰਹਿਤ ਸਰੀਰ ਦੇ ਰੂਪ ਵਿੱਚ ਰਹਿ ਜਾਵੇਗਾ।
(ਤਫ਼ਸੀਰ ਤੈਸੀਰ ਅਲ ਕੁਰਆਨ)

[ਅਰਥਾਤ ਜਿਸ ਤਰ੍ਹਾਂ ਸਿਰ 'ਤੇ ਇਮਾਮਾ ਲਪੇਟਿਆ ਜਾਂਦਾ ਹੈ, ਉਸੇ ਤਰ੍ਹਾਂ ਸੂਰਜ ਦੀ ਹੋਂਦ ਨੂੰ ਲਪੇਟ ਕੇ ਸੁੱਟ ਦਿੱਤਾ ਜਾਵੇਗਾ। ਜਿਸ ਨਾਲ ਇਸ ਦਾ ਪ੍ਰਕਾਸ਼ ਆਪਣੇ ਆਪ ਖਤਮ ਹੋ ਜਾਵੇਗਾ। ਹਦੀਸ ਵਿੱਚ ਹੈ ਕਿ (ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ, ਕਿਆਮਤ ਦੇ ਦਿਨ ਚੰਦ ਅਤੇ ਸੂਰਜ ਲਪੇਟ ਦਿੱਤੇ ਜਾਣਗੇ)
(ਸਹੀ ਬੁਖਾਰੀ 3200)।
ਕੁਝ ਰਵਾਇਤਾਂ ਦੇ ਅਨੁਸਾਰ, ਦੋਵਾਂ ਨੂੰ ਲਪੇਟ ਕੇ ਜਹੰਨਮ ਵਿੱਚ ਸੁੱਟ ਦਿੱਤਾ ਜਾਵੇਗਾ ਤਾਂ ਜੋ ਉਨ੍ਹਾਂ ਦੀ ਪੂਜਾ ਕਰਨ ਵਾਲੇ ਮੁਸ਼ਰਿਕਾਂ ਨੂੰ ਹੋਰ ਬੇਇੱਜ਼ਤ ਕੀਤਾ ਜਾ ਸਕੇ। (ਫਤਹੁਲ-ਬਾਰੀ)।]
(ਤਫ਼ਸੀਰ ਅਹਸਾਨੁਲ ਬਿਆਨ)

[ਭਾਵ, ਜਦੋਂ ਇਹ ਭਿਆਨਕ ਚੀਜ਼ਾਂ ਪ੍ਰਗਟ ਹੋਣਗੀਆਂ ਤਾਂ ਮਖਲੂਕ ਜੁਦਾ ਜੁਦਾ ਹੋ ਜਾਵੇਗੀ। ਹਰ ਕੋਈ ਜਾਣ ਲਵੇਗਾ ਕਿ ਉਸਨੇ ਆਪਣੀ ਆਖਰਤ ਲਈ ਅੱਗੇ ਕੀ ਭੇਜਿਆ ਹੈ ਅਤੇ ਆਖਰਤ ਵਿੱਚ ਉਸਨੇ ਕੀ ਚੰਗਾ ਅਤੇ ਬੁਰਾ ਪੇਸ਼ ਕੀਤਾ ਹੈ. ਇਹ ਉਦੋਂ ਹੋਵੇਗਾ ਜਦੋਂ ਕਿਆਮਤ ਦੇ ਦਿਨ ਸੂਰਜ ਬੇਨੂਰ ਹੋ ਜਾਵੇਗਾ। ਇਸ ਨੂੰ ਇਕੱਠਾ ਕਰਕੇ ਲਪੇਟਿਆ ਜਾਵੇਗਾ ਅਤੇ ਚੰਦ ਗ੍ਰਹਿਣ ਹੋ ਜਾਵੇਗਾ ਅਤੇ ਦੋਵੇਂ ਅੱਗ ਵਿੱਚ ਸੁੱਟ ਦਿੱਤੇ ਜਾਣਗੇ।
(ਤਫ਼ਸੀਰ ਸਾਅਦੀ)]

وَإِذَا ٱلنُّجُومُ ٱنكَدَرَتْ

2. ਅਤੇ ਜਦੋਂ ਤਾਰੇ (ਝੜਕੇ) ਡਿੱਗ ਜਾਣਗੇ
(ਅਤੇ ਟੁੱਟ ਕੇ ਖਿੰਡ (ਬਿਖਰ) ਜਾਣਗੇ)
(ਜਾਂ ਬੇ-ਨੂਰ ਹੋ ਜਾਣਗੇ ਜਾਂ ਫਿੱਕੇ (ਮੱਧਮ) ਪੈ ਜਾਣਗੇ)[2]

[2. (ਆਪਣੀ ਚਮਕ ਗੁਆ ਦੇਣਗੇ) (ਭਾਵ ਅਸਮਾਨ ਵਿੱਚ ਉਹਨਾਂ ਦਾ ਵਜੂਦ ਹੀ ਨਹੀਂ ਰਹਿਗਾ)
[(ਅਨਕਦਾਰਤ ਬਾ ਮਾਅਨਾ ਹੈ ਗੰਦਲਾ-ਪਨ, ਕਿਸੇ ਚੀਜ਼ ਦਾ ਖੁਦ ਗੰਦਲਾ ਪੈ ਜਾਣਾ, ਰੰਗ ਮੈਲਾ ਅਤੇ ਹਲਕਾ ਪੈ ਜਾਣਾ, ਜਾਂ ਮੱਧਮ ਪੈ ਜਾਣਾ) (ਤਫ਼ਸੀਰ ਤੈਸੀਰ ਅਲ ਕੁਰਆਨ)]

ਇਮਾਮ ਤਬਰੀ (ਰਹਿ) ਨੇ ਇਸ ਦੇ ਦੋ ਅਰਥ ਬਿਆਨ ਕੀਤੇ ਹਨ, ਪਹਿਲਾ ਬਿਖਰ ਕੇ ਗਿਰ ਜਾਣਗੇ ਅਤੇ ਦੂਸਰਾ ਬਦਲ ਜਾਣਗੇ, ਕਦੂਰਤ ਸਫਾਈ ਦਾ ਉਲਟ ਹੈ। ਜੇਕਰ ਦੋਵੇਂ ਅਰਥਾਂ ਨੂੰ ਧਿਆਨ ਵਿਚ ਰੱਖਿਆ ਜਾਵੇ, ਤਾਂ ਇਸਦਾ ਅਰਥ ਇਹ ਹੋਵੇਗਾ ਕਿ ਤਾਰੇ ਬਿਖਰ ਕੇ ਡਿੱਗ ਜਾਣਗੇ ਅਤੇ ਉਨ੍ਹਾਂ ਦੀ ਰੌਸ਼ਨੀ ਅਤੇ ਸਫ਼ਾਈ ਅਲੋਪ ਹੋ ਜਾਵੇਗੀ ਅਤੇ ਉਹ ਪ੍ਰਕਾਸ਼ਹੀਣ ਹੋ ਜਾਣਗੇ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

3. ਅਤੇ ਜਦੋਂ ਪਹਾੜਾਂ ਨੂੰ ਚਲਾਇਆ ਜਾਵੇਗਾ।[3]

وَإِذَا ٱلْجِبَالُ سُيِّرَتْ

[3. ਭਾਵ, ਉਹਨਾਂ ਨੂੰ ਜ਼ਮੀਨ ਤੋਂ ਉਖਾੜ ਕੇ ਹਵਾਵਾਂ ਵਿੱਚ ਚਲਾ ਦਿੱਤਾ ਜਾਵੇਗਾ ਅਤੇ ਉਹ ਧੁਣੀਂ ਹੋਈ ਰੂਈਂ ਵਾਂਗ ਉੱਡ ਜਾਣਗੇ। (ਤਫ਼ਸੀਰ ਅਹਸਾਨੁਲ ਬਿਆਨ)
[ਤੇਜ਼ ਝਟਕਿਆਂ ਅਤੇ ਭੂਚਾਲਾਂ ਦੇ ਪ੍ਰਭਾਵ ਹੇਠ, ਪਹਾੜ ਟੁਕੜੇ-ਟੁਕੜੇ ਹੋ ਜਾਣਗੇ ਅਤੇ ਗਰਦ-ਗ਼ੁਬਾਰ ਬਣ ਕੇ ਹਵਾ ਵਿੱਚ ਉੱਡ ਜਾਣਗੇ।]

[ਅਰਥਾਤ, ਉਹ ਰੇਤ ਦੇ ਟਿੱਲੇ ਬਣ ਜਾਣਗੇ, ਫਿਰ ਉਹ ਰੰਗਦਾਰ ਉੱਨ ਵਰਗੇ ਬਣ ਜਾਣਗੇ, ਫਿਰ ਉਹ ਉੱਡਦੇ ਹੋਏ ਗਰਦ-ਗ਼ੁਬਾਰ ਵਿੱਚ ਬਦਲ ਜਾਣਗੇ ਅਤੇ ਉਹ ਆਪਣੇ ਸਥਾਨਾਂ ਤੋਂ ਹਟਾ ਦਿੱਤੇ ਜਾਣਗੇ। (ਤਫ਼ਸੀਰ ਸਾਅਦੀ)]

4. ਅਤੇ ਜਦੋਂ ਪੂਰਣ-ਮਿਆਦ (ਗੱਭਣ) ਊਠਣੀਆਂ ਨੂੰ ਅਣਗੌਲਿਆ (ਬੇਪਰਵਾਹ, ਨਜ਼ਰਅੰਦਾਜ਼) ਕਰ ਦਿੱਤਾ ਜਾਵੇਗਾ।[4]

(ਇਹ ਆਇਤ ਸਭ ਤੋਂ ਵੱਧ ਕੀਮਤੀ ਚੀਜ਼ਾਂ ਤੋਂ ਅਣਗੌਲਾ, ਬੇਪਰਵਾਹ ਹੋ ਜਾਣ ਨੂੰ ਦਰਸਾਉਂਦੀ ਹੈ।)

وَإِذَا ٱلْعِشَارُ عُطِّلَتْ

[4. [ਇਸ ਆਇਤ ਵਿਚ ਦੱਸਿਆ ਜਾ ਰਿਹਾ ਹੈ ਕਿ ਕਿਆਮਤ ਦੇ ਦਿਨ ਦਾ ਆਤੰਕ ਇੰਨਾ ਵੱਡਾ ਹੋਵੇਗਾ ਕਿ ਮਨੁੱਖ ਨੂੰ ਆਪਣੀ ਕੀਮਤੀ ਜਾਇਦਾਦ ਨੂੰ ਸੰਭਾਲਣ ਦਾ ਹੋਸ਼ ਨਹੀਂ ਰਹੇਗਾ। ਲੋਕ ਆਪਣੀ ਸਭ ਤੋਂ ਵਧੀਆ ਸੰਪਤੀ ਨੂੰ ਬੇਕਾਰ ਛੱਡ ਦੇਣਗੇ, ਜਿਸਦਾ ਉਹ ਹਰ ਸਮੇਂ ਬਹੁਤ

ਧਿਆਨ ਰੱਖਦੇ ਸਨ। ਯਾਨੀ ਕਿ ਲੋਕ ਬਹੁਤ ਚਿੰਤਤ ਅਤੇ ਦੁਖੀ ਹੋਣਗੇ, ਉਨ੍ਹਾਂ ਨੂੰ ਆਪਣੀ ਜਾਨ ਬਚਾਉਣ ਤੋਂ ਇਲਾਵਾ ਕਿਸੇ ਚੀਜ਼ ਦੀ ਚਿੰਤਾ ਨਹੀਂ ਹੋਵੇਗੀ। ਬਸ ਇਨਸਾਨਾਂ ਉੱਪਰ ਇੱਕ ਅਜਿਹਾ ਸਮਾਂ ਆਉਣ ਵਾਲਾ ਹੈ, ਜੋ ਉਹਨਾਂ ਨੂੰ ਇਹਨਾਂ ਦੀਆਂ ਕੀਮਤੀ ਚੀਜ਼ਾ ਜ਼ਮੀਨ-ਜਾਇਦਾਦਾਂ ਅਤੇ ਦੌਲਤਾਂ ਤੋਂ ਗਾਫ਼ਿਲ ਕਰ ਦੇਵੇਗਾ।]

[ਉਹ ਗਰਭਵਤੀ ਊਠਣੀਆਂ, ਜਦੋਂ ਕਿ ਉਨ੍ਹਾਂ ਦੀ ਗਰਭ ਅਵਸਥਾ ਦਸ ਮਹੀਨਿਆਂ ਤੱਕ ਪਹੁੰਚ ਜਾਂਦੀ ਹੈ, ਅਰਬਾਂ ਵਿੱਚ ਇਹ ਬਹੁਤ ਕੀਮਤੀ ਮੰਨੀਆਂ ਜਾਂਦੀਆਂ ਸਨ। ਜਦੋਂ ਕਿਆਮਤ ਦਾ ਦਿਨ ਆਵੇਗਾ ਤਾਂ ਅਜਿਹਾ ਭਿਆਨਕ ਦ੍ਰਿਸ਼ ਹੋਵੇਗਾ ਕਿ ਜੇਕਰ ਕਿਸੇ ਕੋਲ ਇੰਨੀਆਂ ਕੀਮਤੀ ਊਠਣੀਆਂ ਹੋਣਗੀਆਂ ਤਾਂ ਵੀ ਉਹ ਉਨ੍ਹਾਂ ਦੀ ਪਰਵਾਹ ਨਹੀਂ ਕਰੇਗਾ। (ਤਫ਼ਸੀਰ ਅਹਸਾਨੁਲ ਬਿਆਨ)]

وَإِذَا ٱلۡوُحُوشُ حُشِرَتۡ

5. ਅਤੇ ਜਦੋਂ ਜੰਗਲੀ ਜਾਨਵਰ ਇਕੱਠੇ ਕੀਤੇ ਜਾਣਗੇ।[5]

(ਉਨ੍ਹਾਂ ਦੇ ਵਿਚਕਾਰ ਫੈਸਲਾ ਕਰਨਾ ਲਈ, ਅਰਥਾਤ ਇੱਕ ਦੂਜੇ ਦਾ ਬਦਲਾ ਦਿਵਾਉਣ ਲਈ, ਜਿਸ ਤੋਂ ਬਾਅਦ ਉਹਨਾਂ ਨੂੰ ਮਿੱਟੀ ਕਰ ਦਿੱਤਾ ਜਾਵੇਗਾ)।

[5. ਭਾਵ ਉਹ ਕਿਆਮਤ ਦੇ ਦਿਨ ਇਕੱਠੇ ਕੀਤੇ ਜਾਣਗੇ, ਤਾਂ ਕਿ ਅੱਲ੍ਹਾ ਤਾਅਲਾ ਉਨ੍ਹਾਂ ਵਿੱਚੋਂ ਇੱਕ ਨੂੰ ਦੂਜੇ ਤੋਂ ਬਦਲਾ ਦਵਾਵੇ,ਅਤੇ ਇਨਸਾਨ ਉਸਦੇ ਸੰਪੂਰਣ ਨਿਆਂ ਦਾ ਮੰਜ਼ਰ ਦੇਖਣ ਇੱਥੋਂ ਤੱਕ ਕੇ ਉਹ ਸਿੰਗ ਰਹਿਤ ਬੱਕਰੀ ਨੂੰ, ਸਿੰਗਾਂ ਵਾਲੀ ਬੱਕਰੀ ਤੋਂ ਬਦਲਾ ਦਵਾਵੇਗਾ, ਫਿਰ ਉਹਨਾਂ ਨੂੰ ਮਿੱਟੀ ਹੋ ਜਾਣ ਲਈ ਕਿਹਾ ਜਾਵੇਗਾ। (ਤਫ਼ਸੀਰ ਸਾਅਦੀ)]

[ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ
ਨਬੀ (ﷺ) ਨੇ ਫ਼ਰਮਾਇਆ : ਕਿਆਮਤ ਦੇ ਦਿਨ ਉਨ੍ਹਾਂ ਲੋਕਾਂ ਦੇ ਹੱਕ (ਅਧਿਕਾਰ) ਨਿਸ਼ਚਤ ਤੌਰ 'ਤੇ ਬਹਾਲ ਕੀਤੇ ਜਾਣਗੇ, ਜੋ ਉਨ੍ਹਾਂ ਦੇ ਹੱਕਦਾਰ ਹੋਣਗੇ (ਇੱਥੇ ਤੱਕ ਕਿ) ਸਿੰਗ ਰਹਿਤ ਭੇਡ ਵੀ ਸਿੰਗ ਵਾਲੀ 'ਤੇ ਦਾਅਵਾ ਕਰੇਗੀ।
ਸਹੀ ਮੁਸਲਿਮ 2582]

[ਜਾਂ ਇਹ ਕਿ ਭਿਆਨਕ ਭੁਚਾਲਾਂ ਅਤੇ ਤੋੜ ਫੋੜ ਦੇ ਪ੍ਰਭਾਵ ਹੇਠ, ਇੱਕ ਦੂਜੇ ਤੋਂ ਭੱਜਣ ਵਾਲੇ ਜੰਗਲੀ ਜਾਨਵਰ ਦਹਿਸ਼ਤ ਵਿੱਚ ਇਕੱਠੇ ਹੋ ਜਾਣਗੇ, ਕੋਈ ਕਿਸੇ ਨੂੰ ਕੁਝ ਨਹੀਂ ਕਹੇਗਾ।]

6. ਅਤੇ ਜਦੋਂ ਸਮੁੰਦਰਾਂ ਨੂੰ (ਇਕੱਠੇ ਕਰ ਕੇ) (ਬਲਦੀ ਅੱਗ ਵਾਂਗ) ਭੜਕਾ ਦਿੱਤਾ ਜਾਵੇਗਾ।[6] (ਜਾਂ ਓਵਰਫਲੋ)

وَإِذَا ٱلْبِحَارُ سُجِّرَتْ

[6. ਸੁੱਜੀਰਤ (ਦਾ ਅਰਥ) ਸਜ੍ਰ ਵਿੱਚ ਕਿਸੇ ਚੀਜ਼ ਦੇ ਭਰੇ ਹੋਏ ਹੋਣ, ਅਤੇ ਇਸ ਵਿੱਚ ਖਲਤ-ਮਲਤ (ਇੱਕ ਦੂਜੇ ਵਿੱਚ ਮਿਲੇ ਹੋਣ) ਜਾਂ ਗੜਬੜ ਦਾ ਅਰਥ ਪਾਇਆ ਜਾਂਦਾ ਹੈ। ਅਲ-ਬਹਰ ਅਲ-ਮਸਜੂਰ ਤੋਂ ਮੁਰਾਦ ਉਹ ਸਮੁੰਦਰ ਹੈ ਜੋ, ਭਰਿਆ ਹੋਇਆ ਵੀ ਹੋਵੇ ਅਤੇ ਭਰਪੂਰ ਜੋਸ਼ ਨਾਲ ਉਬਲ ਵੀ ਰਿਹਾ ਹੋਵੇ ਹੈ। ਅਤੇ ਸਜਰ ਅਲ-ਤੰਦੂਰ ਦਾ ਅਰਥ ਹੈ, ਤੰਦੂਰ ਨੂੰ ਬਾਲਣ ਨਾਲ ਭਰ ਕੇ ਗਰਮ ਕਰਨਾ ਤਾਂ ਜੋ ਅੱਗ ਪੂਰੀ ਤੀਬਰਤਾ ਨਾਲ ਭੜਕ ਸਕੇ। ਅਤੇ ਸੱਜੂਰ ਉਸ ਬਾਲਣ ਨੂੰ ਕਹਿੰਦੇ ਹਨ, ਜਿਸ ਨਾਲ ਤੰਦੂਰ ਗਰਮ ਕੀਤਾ ਜਾਵੇ। ਅਰਥਾਤ ਹਰ ਉਹ ਚੀਜ਼ ਜੋ ਅੱਗ ਦੀ ਤੀਬਰਤਾ ਵਧਾਉਣ ਲਈ ਤੰਦੂਰ ਵਿੱਚ ਸੁੱਟੀ ਜਾਂਦੀ ਹੈ, ਸਜੂਰ ਹੈ।
ਹੁਣ ਦੇਖੋ ਕਿ ਪਾਣੀ ਦੋ ਗੈਸਾਂ ਆਕਸੀਜਨ ਅਤੇ ਹਾਈਡ੍ਰੋਜਨ ਦਾ ਸੁਮੇਲ ਹੈ। ਹਾਈਡ੍ਰੋਜਨ ਇੱਕ ਸਵੈ-ਜਲਣ ਵਾਲੀ ਗੈਸ ਹੈ ਜੋ ਇਗਨੀਸ਼ਨ ਹੋਣ 'ਤੇ ਤੁਰੰਤ ਬਲਦੀ ਹੈ ਅਤੇ ਆਕਸੀਜਨ ਅੱਗ ਨੂੰ ਭੜਕਾਉਣ ਵਿੱਚ ਮਦਦ ਕਰਦੀ ਹੈ। ਇਹ ਰੱਬ ਦਾ ਹੀ ਕ੍ਰਿਸ਼ਮਾ ਹੈ ਕਿ ਜਦੋਂ ਇਹ ਦੋਵੇਂ ਗੈਸਾਂ ਰਸਾਇਣਕ ਤੌਰ 'ਤੇ ਮਿਲਾਈਆਂ ਜਾਂਦੀਆਂ ਹਨ ਤਾਂ ਪ੍ਰਾਪਤ ਹੋਇਆ ਪਾਣੀ ਇਨ੍ਹਾਂ ਗੈਸਾਂ ਦੇ ਉਲਟ ਗੁਣ ਰੱਖਦਾ ਹੈ ਅਤੇ ਅੱਗ ਨੂੰ ਤੁਰੰਤ ਬੁਝਾ ਦਿੰਦਾ ਹੈ।(ਅਜਿਹਾ ਵੀ ਹੋ ਸਕਦਾ ਹੈ ਕਿ, ਸਮੁੰਦਰਾਂ ਦਾ ਪਾਣੀ ਦੁਬਾਰਾ ਇਹਨਾਂ ਦੋ ਗੈਸਾਂ ਵਿੱਚ ਬਦਲ ਜਾਵੇ। ਫਿਰ ਉਹ ਅੱਗ ਫੜ ਲੈਣ ਅਤੇ ਅੰਤ ਵਿੱਚ ਸੁੱਕ ਜਾਣ।)
(ਅਰਥਾਤ, ਸਮੁੰਦਰਾਂ ਦਾ ਪਾਣੀ ਅੱਗ ਫੜ ਲਵੇਗਾ ਅਤੇ ਅੰਤ ਵਿੱਚ ਸੁੱਕ ਜਾਵੇਗੇ)
(ਤਫ਼ਸੀਰ ਤੈਸੀਰ ਅਲ ਕੁਰਆਨ)]

[ਇਹ ਵੀ ਹੋ ਸਕਦਾ ਹੈ ਕਿ ਧਰਤੀ ਦੇ ਹੇਠਾਂ ਜੋ ਅਥਾਹ ਗਰਮੀ ਅਤੇ ਅੱਗ ਹੈ, ਉਹ ਜੁਆਲਾਮੁਖੀ ਜੋ ਕਦੇ-ਕਦਾਈਂ ਪ੍ਰਗਟ ਹੁੰਦੇ ਹਨ, ਰੱਬ ਦੇ ਹੁਕਮ ਨਾਲ ਸਮੁੰਦਰਾਂ ਨੂੰ ਭੜਕਾਉਣਗੇ ਅਤੇ ਉਨ੍ਹਾਂ ਨੂੰ ਭਾਫ਼ ਵਿੱਚ ਉਡਾ ਦੇਣਗੇ। ਫਿਰ ਪਹਾੜਾਂ ਦੀ ਉਚਾਈ ਅਤੇ ਸਮੁੰਦਰਾਂ ਦੀ ਡੂੰਘਾਈ ਅਲੋਪ ਹੋ ਜਾਵੇਗੀ ਅਤੇ ਧਰਤੀ ਇੱਕ ਸਮਤਲ ਮੈਦਾਨ ਬਣ ਜਾਵੇਗੀ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਸਾਰੇ ਸਮੁੰਦਰਾਂ ਦਾ ਪਾਣੀ ਉਬਲ ਪਵੇਗਾ ਅਤੇ ਇਹ ਇੱਕ-ਦੂਜੇ ਵਿੱਚ ਮਿਲਕੇ ਇੱਕ ਹੋ ਜਾਣਗੇ, ਕੁਝ ਤਫ਼ਸੀਰਕਾਰਾਂ ਨੇ ਲਿਖਿਆ ਹੈ ਕਿ ਸਮੁੰਦਰਾਂ ਦਾ ਪਾਣੀ ਅਲੋਪ ਹੋ ਜਾਵੇਗਾ ਅਤੇ ਉਸ ਦੀ ਥਾਂ ਅੱਗ ਬਲਣ ਲੱਗ ਜਾਵੇਗੀ (ਤਫ਼ਸੀਰ ਤੈਸੀਰ ਉਰ ਰਹਿਮਾਨ)]

وَإِذَا ٱلنُّفُوسُ زُوِّجَتْ

7. ਅਤੇ ਜਦੋਂ (ਵਿਭਿੰਨ ਸ਼੍ਰੇਣੀਆਂ ਦੀਆਂ) ਰੂਹਾਂ ਨੂੰ (ਇਸ ਸੰਸਾਰ ਵਿੱਚ ਉਹਨਾਂ ਦੇ ਅਮਲਾਂ ਦੇ ਅਧਾਰ ਤੇ) ਮਿਲਾ ਦਿੱਤਾ ਜਾਵੇਗਾ

(ਜਾਂ:ਜਦੋਂ ਰੂਹਾਂ ਨੂੰ (ਉਹਨਾਂ ਦੇ ਸਰੀਰਾਂ ਵਿੱਚ ਵਾਪਸ) ਮਿਲਾ ਦਿੱਤਾ ਜਾਵੇਗਾ)।[7]

[7. ਇਸ ਦੀਆਂ ਦੋ ਵਿਆਖਿਆਵਾਂ ਹਨ, ਪਹਿਲੀ ਇਹ ਕਿ ਰੂਹਾਂ ਨੂੰ ਜਿਸਮਾਂ ਨਾਲ ਮਿਲਾ ਦਿੱਤਾ ਜਾਵੇਗਾ, ਦੂਜਾ ਇਹ ਹੈ ਕਿ ਰੂਹਾਂ (ਅਲੱਗ-ਅਲੱਗ ਗਿਰੋਹਾਂ ਵਿੱਚ) ਵੰਡੀਆਂ ਜਾਣਗੀਆਂ, ਨੇਕ, ਨੇਕਾਂ ਨਾਲ ਅਤੇ ਪਾਪੀ, ਪਾਪੀਆਂ ਨਾਲ ਮਿਲਾ ਦਿੱਤੇ ਜਾਣਗੇ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

وَإِذَا ٱلْمَوْءُۥدَةُ سُئِلَتْ

8. ਅਤੇ ਜਦੋਂ ਨਵਜੰਮੀ ਕੁੜੀ, ਜਿਸ ਨੂੰ ਜ਼ਿੰਦਾ ਦਫ਼ਨ ਕਰ ਦਿੱਤਾ ਗਿਆ ਸੀ, ਨੂੰ ਪੁੱਛਿਆ ਜਾਵੇਗਾ।[8]

[8. ਪਹਿਲੇ ਸਮਿਆਂ ਵਿੱਚ, ਲਕੜੀ ਦੇ ਜੰਮਣ ਤੋਂ ਬਾਅਦ ਉਸਨੂੰ ਜ਼ਿੰਦਾ ਦਫ਼ਨ ਕਰ ਦਿੰਦੇ ਸਨ, ਤੇ ਅੱਜ-ਕੱਲ ਇਹ ਜਾਨਵਰ (ਜੋ ਇਨਸਾਨ ਦੀ ਬਜਾਏ ਪਾਗਲ ਕੁੱਤੇ ਅਤੇ ਜੰਗਲੀ ਬਘਿਆੜ ਕਹਾਉਣ ਦੇ ਜਿਆਦਾ ਹੱਕਦਾਰ ਹਨ) ਮਾਂ ਦੇ ਪੇਟ ਵਿੱਚ ਹੀ ਲਕੜੀ ਦਾ ਕਤਲ ਕਰ ਦਿੰਦੇ ਹਨ। ਅੱਲ੍ਹਾ ਦੀ ਲਾਅਨਤ ਅਤੇ ਮਾਰ ਹੋਵੇ ਇਹਨਾਂ ਜਾਨਵਰਾਂ ਤੇ। ਅਤੇ ਅਜਿਹੇ ਲੋਕ ਜੋ ਘਰ ਵਿੱਚ ਲੜਕੀ ਦੇ ਜਨਮ ਤੇ ਮਾਯੂਸ ਹੋ ਜਾਂਦੇ ਹਨ, ਜਾਂ ਉਹ ਜੋ ਆਪਣੇ ਘਰ ਵਿੱਚ ਔਲਾਦ ਵਜੋਂ ਸਿਰਫ਼ ਮੁੰਡੇ ਹੋਣ ਤੇ ਘਮੰਡ ਕਰਦੇ ਹਨ ਅਤੇ ਕੁੜੀਆਂ ਵਾਲਿਆਂ ਨੂੰ ਹਕੀਰ ਨਜ਼ਰਾਂ ਨਾਲ ਦੇਖਦੇ ਹਨ। ਇਹਨਾਂ ਸਭ ਨੂੰ ਇਹ ਜਾਣ ਲੈਣਾ ਚਾਹੀਦਾ ਹੈ, ਕਿ ਇੱਕ ਦਿਨ ਅਜਿਹਾ ਆਉਣ ਵਾਲਾ ਹੈ ਜਦ ਮੇਰਾ ਰੱਬ ਅਜਿਹੇ ਲੋਕਾਂ ਉੱਪਰ ਬੜਾ ਗਜ਼ਬਨਾਕ ਹੋਵੇਗਾ, ਅਤੇ ਉਸ ਲੜਕੀ ਤੋਂ ਪੁੱਛੇਗਾ?]

9. (ਕਿ) ਉਸ ਨੂੰ ਕਿਸ ਕਸੂਰ ਦੇ ਬਦਲੇ ਕਤਲ ਕਰ ਦਿੱਤਾ ਗਿਆ ਸੀ?

بِأَيِّ ذَنۢبٍ قُتِلَتۡ

10. ਅਤੇ ਜਦੋਂ ਸੁਹੁਫ਼ (ਪੰਨੇ, ਪੋਥੀਆਂ, ਅਮਾਲ-ਨਾਮੇ) ਖੋਲ੍ਹ ਦਿੱਤੇ ਜਾਣਗੇ

وَإِذَا ٱلصُّحُفُ نُشِرَتۡ

(ਹਰੇਕ ਵਿਅਕਤੀ ਦੇ ਚੰਗੇ ਅਤੇ ਮਾੜੇ ਅਮਲਾਂ ਦਾ ਪੂਰਾ ਵਿਸਤ੍ਰਿਤ ਵੇਰਵਾ ਜੋ ਫਰਿਸ਼ਤਿਆਂ ਦੁਆਰਾ ਦਰਜ ਕੀਤਾ ਗਿਆ ਸੀ)

11. ਅਤੇ ਜਦੋਂ ਅਸਮਾਨ (ਦੀ ਖੱਲ ਨੂੰ) ਉਧੇੜ (ਛਿੱਲ) (ਅਤੇ ਉਸਦੀ ਜਗ੍ਹਾ ਤੋਂ ਹਟਾ ਜਾਂ ਲਾਹ) ਦਿੱਤਾ ਜਾਵੇਗਾ।[9]

وَإِذَا ٱلسَّمَآءُ كُشِطَتۡ

[9. ਕੁਸ਼ੀਤਤ (ਇਹਨਾਂ ਅਰਥਾਂ ਨੂੰ ਦਰਸਾਉਂਦਾ ਹੈ) ਕਿਸੇ ਚੀਜ਼ ਤੋਂ ਉਹ ਚੀਜ਼ ਉਤਾਰ ਦੇਣੀ, ਜਿਸਨੇ ਉਸਨੂੰ ਢੱਕ ਰੱਖਿਆ ਹੋਵੇ। ਜਾਂ ਊਂਠ ਦੀ ਖੱਲ ਲਾਉਣਾ (ਤਫ਼ਸੀਰ ਅਬਦੁਸ ਸਲਾਮ ਭੁੱਟਵੀ)

[ਉਸ ਦਿਨ ਆਕਾਸ਼ ਆਪਣੇ ਸਥਾਨਾਂ ਤੋਂ ਇਸ ਤਰ੍ਹਾਂ ਅਲੱਗ ਕਰ ਦਿੱਤੇ ਜਾਣਗੇ ਜਿਵੇਂ ਕੁਰਬਾਨੀ ਕੀਤੇ ਜਾਨਵਰਾਂ ਦੀਆਂ ਖੱਲਾਂ ਉਧੇੜ ਦਿੱਤੀਆਂ ਜਾਂਦੀਆਂ ਹਨ। (ਤਫ਼ਸੀਰ ਤੈਸੀਰ ਉਰ ਰਹਿਮਾਨ)]

[ਅਤੇ ਜਦੋਂ ਅਸਮਾਨ ਦੀ ਚਮੜੀ ਖਿੱਚੀ ਜਾਵੇਗੀ। ਯਾਨੀ ਅਸਮਾਨ ਦਾ ਨਾਸ਼ ਹੋ ਜਾਵੇਗਾ। ਜਿਵੇਂ ਕਿ ਅੱਲ੍ਹਾ ਤਾਅਲਾ ਨੇ ਫ਼ਰਮਾਇਆ
ਜਿਸ ਦਿਨ ਅਸਮਾਨ ਬੱਦਲਾਂ ਨਾਲ ਫਟ ਜਾਵੇਗਾ। (25:25)
ਜਿਸ ਦਿਨ ਅਸੀਂ ਅਕਾਸ਼ ਨੂੰ ਇਸ ਤਰ੍ਹਾਂ ਲਪੇਟ ਲਵਾਂਗੇ ਜਿਵੇਂ ਇੱਕ ਪੱਤਰੀ ਨੂੰ ਲਪੇਟ ਦਿੱਤਾ ਜਾਂਦਾ ਹੈ। (21:104)
ਕਿਆਮਤ ਦੇ ਦਿਨ, ਸਾਰੀ ਧਰਤੀ ਉਸਦੀ ਮੁੱਠੀ ਵਿੱਚ ਹੋਵੇਗੀ ਅਤੇ ਆਕਾਸ਼ ਉਸਦੇ ਸੱਜੇ ਹੱਥ ਤੇ ਲਪੇਟੇ ਹੋਏ ਹੋਣਗੇ। (39:67) (ਤਫ਼ਸੀਰ ਸਾਅਦੀ)]

12. ਅਤੇ ਜਦੋਂ ਜਹੀਮ (ਜਹੰਨਮ ਦੀ ਅੱਗ) ਨੂੰ ਭੜਕਾਇਆ ਜਾਵੇਗਾ

(ਇਸਦਾ ਬਲਦਾ ਗੁੱਸਾ ਮਨੁੱਖਜਾਤੀ ਦੇ ਗੁਨਾਹਾਂ ਅਤੇ ਅੱਲ੍ਹਾ ਦੇ ਗੁੱਸੇ ਨੂੰ ਦਰਸਾਉਂਦਾ ਹੈ)।

وَإِذَا ٱلْجَحِيمُ سُعِّرَتْ

13. ਅਤੇ ਜਦੋਂ ਜੰਨਤ (ਨੇਕੋਕਾਰਾਂ ਦੇ) ਨੇੜੇ ਲਿਆਂਦੀ ਜਾਵੇਗੀ।[10]

وَإِذَا ٱلْجَنَّةُ أُزْلِفَتْ

[10. ਇਹ ਉਹ ਸਮਾਂ ਹੋਵੇਗਾ ਜਦੋਂ ਲੋਕਾਂ ਦਾ ਹਿਸਾਬ ਕਿਤਾਬ ਲਿਆ ਜਾ ਰਿਹਾ ਹੋਵੇਗਾ। ਅਤੇ ਜਿਹੜੇ ਲੋਕ ਅੱਲ੍ਹਾ ਦਾ ਹੁਕਮ ਮੰਨਦੇ ਹਨ ਉਹ ਜਹੰਨਮ ਨੂੰ ਵੇਖਣਗੇ ਅਤੇ ਮਹਿਸੂਸ ਕਰਨਗੇ ਕਿ ਜੇਕਰ ਉਨ੍ਹਾਂ ਨੇ ਅੱਲ੍ਹਾ ਦਾ ਹੁਕਮ ਨਾ ਮੰਨਿਆ ਹੁੰਦਾ, ਤਾਂ ਇਹ ਭੜਕਦੀ ਹੋਈ ਜਹੰਨਮ ਉਨ੍ਹਾਂ ਦਾ ਨਿਵਾਸ ਹੁੰਦਾ। ਇਸ ਲਈ ਉਹ ਅੱਲ੍ਹਾ ਦਾ ਹੋਰ ਵੀ ਧੰਨਵਾਦ ਕਰਨਗੇ। ਜਿਸ ਨੇ ਉਹਨਾਂ ਨੂੰ ਦੁਨੀਆਂ ਵਿੱਚ ਸਹੀ ਰਸਤੇ ਤੇ ਰੱਖਿਆ। ਅਤੇ ਜਦੋਂ ਦੋਸ਼ੀ ਲੋਕ ਜੰਨਤ ਦੀਆਂ ਬਖਸ਼ਿਸ਼ਾਂ ਨੂੰ ਵੇਖਣਗੇ ਤਾਂ ਉਹ ਸੋਚਣਗੇ ਕਿ ਉਨ੍ਹਾਂ ਦਾ ਅਸਲ ਟਿਕਾਣਾ ਤਾਂ ਜਹੰਨਮ ਹੈ। ਇਸ ਲਈ ਉਨ੍ਹਾਂ ਦਾ ਪਛਤਾਵਾ ਹੋਰ ਵੱਧ ਜਾਵੇਗਾ। (ਤਫ਼ਸੀਰ ਤੈਸੀਰ ਅਲ ਕੁਰਆਨ)]

14. (ਜਦੋਂ ਇਹ ਘਟਨਾਵਾਂ ਵਾਪਰਨਗੀਆਂ) (ਤਦ) ਹਰ ਨਫ਼ਸ ਜਾਣ ਲਵੇਗੀ ਕਿ ਉਹ (ਇਸ ਦਿਨ ਲਈ ਚੰਗਿਆਈ-ਬੁਰਾਈ ਵਿੱਚੋਂ ਨਾਲ) ਕੀ ਲੈ ਕੇ ਆਈ ਹੈ।

عَلِمَتْ نَفْسٌ مَّآ أَحْضَرَتْ

15. ਪਰ ਨਹੀਂ! ਇਸ ਲਈ ਮੈਂ ਸਹੁੰ ਖਾਂਦਾ ਹਾਂ (ਅਲ) ਖੁੰਨਸ[11] ਦੀ।

فَلَآ أُقْسِمُ بِٱلْخُنَّسِ

16. ਅਲ-ਜਵਾਰ[12] (ਅਤੇ) ਅਲ-ਕੁੰਨਸ[13] (ਦੀ)। (ਜਾਂ (ਉਹ ਜੋ ਹਨ) ਅਲ-ਜਵਾਰ (ਅਤੇ) ਅਲ-ਕੁੰਨਸ।

ٱلْجَوَارِ ٱلْكُنَّسِ

[11-12-13. ਦੇਖਣ ਲਈ ਕਲਿੱਕ ਕਰੋ ਜਾਂ ਦੇਖੋ ਆਖਰੀ ਪੰਨਾ

وَٱلَّيۡلِ إِذَا عَسۡعَسَ

17. ਅਤੇ ਰਾਤ (ਦੇ ਹਨੇਰੇ) ਦੀ ਜਦੋਂ ਇਹ ਆਉਂਦੀ ਹੈ ਅਤੇ ਜਾਂਦੀ ਹੈ।[14]

[14. ਅਸਅਸਾ-ਆਉਣਾ ਅਤੇ ਜਾਣਾ ਦੋਵਾਂ ਅਰਥਾਂ ਵਿੱਚ ਵਰਤਿਆ ਜਾਂਦਾ ਹੈ, ਦੂਜਾ ਅਰਥ ਇੱਥੇ ਵਧੇਰੇ ਢੁਕਵਾਂ ਹੈ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)
(ਅਰਥਾਤ ਤਰਜਮਾਂ ਇਹ ਹੋਵੇਗਾ ਅਤੇ ਰਾਤ ਦੀ ਸਹੁੰ ਜਦੋਂ ਉਹ ਜਾਣ ਲੱਗੇ)
[ਇਸਦਾ ਅਰਥ ਹੈ ਰਾਤ ਦੀ ਸਹੁੰ ਜਦੋਂ ਉਹ ਜਾਣ ਲੱਗੇ ਅਤੇ ਕਿਹਾ ਜਾਂਦਾ ਹੈ ਕਿ ਇਸਦਾ ਮਤਲਬ ਇਹ ਵੀ ਹੈ ਕਿ ਰਾਤ ਦੀ ਜਦੋਂ ਉਹ ਆਉਣ ਲੱਗੇ। (ਤਫ਼ਸੀਰ ਸਾਅਦੀ)]

وَٱلصُّبۡحِ إِذَا تَنَفَّسَ

18. ਅਤੇ ਸਵੇਰ ਦੀ ਜਦੋਂ ਇਹ ਸਾਹ ਲੈਂਦੀ ਹੈ (ਭਾਵ, ਫੈਲਦੀ ਹੈ, ਚਮਕਦੀ ਹੈ)[15]

[15. ਅਤੇ ਸਵੇਰ ਦੀ ਜਦੋਂ ਇਹ ਪ੍ਰਗਟ ਹੁੰਦੀ ਹੈ ਅਤੇ ਛੱਡਦੀ ਹੈ (ਚਮਕ, ਦਿਨ ਬਣਨ ਤੱਕ)
[ਤਨੱਫ਼-ਫ਼ਸ-ਸਾਹ ਲੈਣ ਲੱਗੇ ਛਾਤੀ ਫੈਲਦੀ ਹੈ, ਸਵੇਰ ਦੀ ਰੋਸ਼ਨੀ ਫੈਲਣ ਦੀ ਅਵਸਥਾ ਨੂੰ ਮਨੁੱਖੀ ਸਾਹ ਲੈਣ ਦੀ ਅਵਸਥਾ ਨਾਲ ਦਰਸਾਇਆ ਗਿਆ ਹੈ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]]

إِنَّهُۥ لَقَوۡلُ رَسُولٍ كَرِيمٍ

19. ਬੇਸ਼ੱਕ, ਇਹ (ਕੁਰਾਨ) ਨਿਸ਼ਚਤ ਤੌਰ 'ਤੇ ਕੌਲ ਹੈ ਇੱਕ ਕਰੀਮ (ਮੁਅੱਜ਼ਜ਼) ਰਸੂਲ (ਜਿਬਰਾਈਲ) ਦਾ ।

(ਇੱਥੇ ਰਸੂਲ ਤੋਂ ਮੁਰਾਦ ਫਰਿਸ਼ਤੇ ਜਿਬਰਾਈਲ ਹਨ, ਜੋ ਕੁਰਆਨ ਨੂੰ ਅੱਲ੍ਹਾ ਦੀ ਤਰਫ਼ ਤੋਂ ਮੁਹੰਮਦ (ﷺ) ਦੇ ਦਿਲ ਤੱਕ ਲੈਕੇ ਆਏ ਹਨ ਵੇਖੋ 26:192-194)

ذِى قُوَّةٍ عِندَ ذِى ٱلْعَرْشِ مَكِينٍ

20. (ਜੋ ਹੈ) ਮਾਲਕ (ਅਦਭੁਤ) ਕੁੱਵਤ (ਸ਼ਕਤੀ) ਦਾ, ਅਰਸ਼ ਦੇ ਮਾਲਕ (ਅੱਲ੍ਹਾ) ਦੀ ਹਜ਼ੂਰੀ ਵਿਚ, ਉੱਚੇ ਦਰਜੇ ਵਾਲਾ।

مُّطَاعٍ ثَمَّ أَمِينٍ

21. (ਜਿਸ ਦਾ) ਉਥੇ (ਉੱਪਰਲੇ ਆਸਮਾਨ ਵਿੱਚ ਫਰਿਸ਼ਤਿਆਂ ਦੁਆਰਾ) ਹੁਕਮ ਮੰਨਿਆ ਜਾਂਦਾ ਹੈ, ਭਰੋਸੇਮੰਦ (ਵਹੀ ਨੂੰ ਪਹੁੰਚਾਉਣ ਅਤੇ ਉਸ ਨੂੰ ਸੌਂਪੀਆਂ ਗਈਆਂ ਸਾਰੀਆਂ ਚੀਜ਼ਾਂ ਵਿੱਚ)।

وَمَا صَاحِبُكُم بِمَجْنُونٍ

22. ਅਤੇ (ਹੇ ਲੋਕੋ) ਤੁਹਾਡਾ (ਇਹ) ਸਾਥੀ (ਮੁਹੰਮਦ (ﷺ)) (ਹਰਗਿਜ਼ ਵੀ ਕੋਈ) ਮਜਨੂਨ ਨਹੀਂ ਹੈ।

(ਮਜਨੂਨ ਸ਼ਾਬਦਿਕ ਤੌਰ 'ਤੇ, ਜਿੰਨ ਦੇ ਕਬਜ਼ੇ ਵਿੱਚ (ਜਾਂ ਪਾਗਲ))

وَلَقَدْ رَءَاهُ بِٱلْأُفُقِ ٱلْمُبِينِ

23. ਅਤੇ ਉਸਨੇ (ਮੁਹੰਮਦ (ﷺ) ਨੇ) ਨਿਸ਼ਚਤ ਤੌਰ 'ਤੇ ਉਸਨੂੰ (ਜਿਬਰਾਈਲ ਨੂੰ) (ਪਹਿਲਾਂ ਹੀ) ਸਪੱਸ਼ਟ (ਸਾਫ਼, ਖੁੱਲੇ ਅਤੇ ਰੌਸ਼ਨ) ਦੁਮੇਲ (horizon) 'ਤੇ (ਪੂਰਬ ਵੱਲ) ਦੇਖਿਆ ਹੈ।[16]

[(Horizon) ਉਹ ਲਾਈਨ ਜਿਸ 'ਤੇ ਅਸਮਾਨ ਅਤੇ ਜਮੀਨ ਮਿਲਦੇ ਦਿਖਾਈ ਦਿੰਦੇ ਹਨ]

[16. ਅੱਲ੍ਹਾ ਦੇ ਰਸੂਲ (ﷺ) ਨੇ ਜਿਬਰਾਈਲ ਨੂੰ ਦੋ ਵਾਰ ਉਹਨਾਂ ਦੇ ਅਸਲ ਰੂਪ ਵਿੱਚ ਵੇਖਿਆ, ਇੱਕ ਵਾਰ ਜਮੀਨ ਉੱਤੇ ਅਤੇ ਇੱਕ ਵਾਰ ਅਸਮਾਨ ਵਿੱਚ। (ਦੇਖੋ ਸੂਰਤ ਅਨ ਨਜਮ:1-18) (ਦੇਖੋ ਸਹੀ ਬੁਖਾਰੀ 3232 ਤੋਂ 3235) ਇੱਥੇ ਪਹਿਲੀ ਵਾਰ ਦੇ ਦੇਖਣ ਦਾ ਜ਼ਿਕਰ ਕੀਤਾ ਗਿਆ ਹੈ]

24. ਅਤੇ ਨਾ ਹੀ ਹੈ, ਉਹ ਗ਼ੈਬੀ (ਖਬਰਾਂ) ਉੱਪਰ ਬਖੀਲ।[17]

(ਕੰਜੂਸੀ ਕਰਨ ਵਾਲਾ ਜਾਂ ਉਹਨਾਂ ਨੂੰ ਸਿਰਫ਼ ਆਪਣੇ ਤੱਕ ਸੀਮਿਤ ਅਤੇ ਦੂਜਿਆਂ ਤੋਂ ਰੋਕਕੇ ਰੱਖਣ ਵਾਲਾ)

وَمَا هُوَ عَلَى ٱلْغَيْبِ بِضَنِينٍ

[17. (ਜੋ ਵੀ ਵਹੀ ਉਹਨਾਂ ਤੱਕ, ਰੱਬ ਦੀ ਤਰਫ਼ ਤੋਂ ਪਹੁੰਚਦੀ ਹੈ, ਉਹ ਉਸ ਬਾਰੇ ਨਾ ਤਾਂ ਕੋਈ ਝੂਠ ਬੋਲਦੇ ਹਨ ਅਤੇ ਨਾ ਹੀ ਉਸਨੂੰ ਆਪਣੇ ਕੋਲ ਰੋਕ ਕੇ ਰੱਖਦੇ ਹਨ, ਸਗੋਂ, ਉਹ ਇਸ ਗ਼ੈਬੀ ਇਲਮ ਨੂੰ ਆਪਣੇ ਤੱਕ ਸੀਮਤ ਕੀਤੇ ਬਿਨਾਂ, ਇਸ ਦਾ ਸਾਰੇ ਦਾ ਸਾਰਾ ਹਿੱਸਾ ਉੱਮਤ ਤੱਕ ਪਹੁੰਚਾਉਂਦੇ ਅਤੇ ਉਹਨਾਂ ਨੂੰ ਸਿਖਾਉਂਦੇ ਹਨ।)
ਅੰਮਾ ਆਇਸ਼ਾ (ਰਜ਼ੀ) ਨੇ ਬਿਆਨ ਕੀਤਾ: ਕਿ ਜੋ ਕੋਈ ਤੁਹਾਨੂੰ ਇਹ ਕਹਿੰਦਾ ਹੈ ਕਿ ਮੁਹੰਮਦ (ﷺ) ਨੇ ਉਹਨਾਂ ਉੱਪਰ ਨਾਜ਼ਿਲ ਕਰਦਾ (ਵਹੀ) ਵਿੱਚੋਂ ਕੋਈ ਹਿੱਸਾ ਛੁਪਾਇਆ ਹੈ, ਤਾਂ ਉਸਨੇ ਨਿਸ਼ਚਤ ਤੌਰ 'ਤੇ ਝੂਠ ਬੋਲਿਆ ਹੈ, ਕਿਉਂਕਿ ਅੱਲ੍ਹਾ ਤਾਅਲਾ ਨੇ ਫ਼ਰਮਾਇਆ, ਹੇ ਰਸੂਲ! ਪਹੁੰਚਾ ਦੇ ਜੋ ਕੁਝ ਤੁਹਾਡੀ ਤਰਫ਼ ਤੁਹਾਡੇ ਰੱਬ ਵੱਲੋਂ ਨਾਜ਼ਿਲ ਕੀਤਾ ਗਿਆ ਹੈ। (5:67) ਸਹੀ ਅਲ-ਬੁਖਾਰੀ 4612]

25. ਅਤੇ ਨਾ ਹੀ ਹੈ, ਇਹ (ਕੁਰਆਨ) ਕੌਲ ਸ਼ੈਤਾਨ ਰਜੀਮ (ਦਾ)

[ਰਜੀਮ-ਧੁਤਕਾਰਿਆ ਹੋਇਆ, ਜੰਨਤ ਵਿੱਚੋਂ ਬਾਹਰ ਕੱਢਿਆ, ਅੱਲ੍ਹਾ ਦੀ ਰਹਿਮਤ ਤੋਂ ਅਸਵੀਕਾਰ ਜਾਂ ਦੂਰ ਕੀਤਾ ਗਿਆ]

وَمَا هُوَ بِقَوْلِ شَيْطَٰنٍ رَّجِيمٍ

26. ਤਾਂ ਫਿਰ ਤੁਸੀਂ (ਇਸ ਕੁਰਾਨ ਅਤੇ ਇਸ ਦੇ ਸੱਚ, ਹਿਦਾਇਤ ਅਤੇ ਸ਼ਿਫ਼ਾ ਤੋਂ ਮੂੰਹ ਮੋੜ ਕੇ) ਕਿੱਥੇ ਜਾ ਰਹੇ ਹੋ?[18]

فَأَيْنَ تَذْهَبُونَ

[18. ਯਾਨੀ ਇਹ ਕੁਰਾਨ ਲਿਆਉਣ ਵਾਲਾ (ਫ਼ਰਿਸ਼ਤਾ) ਜਿਬਰਾਇਲ ਅਮੀਨ ਅਤੇ ਇਸਨੂੰ ਲੋਕਾਂ ਤੱਕ ਪਹੁੰਚਾਉਣ ਵਾਲਾ ਰਸੂਲ ਅਮੀਨ। (ਤਾਂ) ਇਹਨਾਂ ਦੋ ਅਮੀਨ ਹਸਤੀਆਂ ਦੇ ਇਸ

ਨਾਲ ਜੁੜੇ ਹੋਣ ਤੋਂ ਬਾਅਦ ਇਸ ਕੁਰਆਨ ਵਿੱਚ ਝੂਠ, ਬਾਤਿਲ ਦੇ ਮਿਸ਼ਰਣ, ਈਰਖਾ, ਸ਼ੱਕ, ਅੰਧਵਿਸ਼ਵਾਸ ਅਤੇ ਪਾਗਲਪਨ ਆਦਿ ਵਰਗੀਆਂ ਸਾਰੀਆਂ ਸੰਭਾਵਨਾਵਾਂ ਖਤਮ ਹੋ ਜਾਂਦੀਆ ਹਨ। ਅਤੇ ਨਾ ਹੀ ਇਹ ਕਿਸੇ ਕਾਹਿਨ ਜਾਂ ਸ਼ੈਤਾਨ ਦਾ ਸ਼ਬਦ ਹੈ। ਤਾਂ ਹੁਣ ਇਨ੍ਹਾਂ ਗੱਲਾਂ ਤੋਂ ਬਾਅਦ ਸਿਵਾਏ ਇਸਦੇ ਹੱਕ ਅਤੇ ਸੱਚ ਹੋਣ ਦੇ ਹੋਰ ਕੀ ਬਚਦਾ ਹੈ?
ਫਿਰ ਇਸ ਸਾਫ਼-ਸੁਥਰੇ ਤੇ ਰੌਸ਼ਨ ਰਸਤੇ ਨੂੰ ਛੱਡ ਕੇ ਤੁਸੀਂ ਕਿੱਧਰ ਭਟਕੇ ਜਾ ਰਹੇ ਹੋ?

27. ਉਹ (ਅਰਥਾਤ ਕੁਰਆਨ) ਨਹੀਂ ਹੈ ਕੁਝ ਹੋਰ (ਜੋ ਝੂਠ ਤੁਸੀਂ ਉਸਦੇ ਨਾਲ ਜੋੜਦੇ ਹੋ) ਸਿਵਾਏ (ਇਸਦੇ ਕਿ) ਇੱਕ ਜ਼ਿਕਰ (ਨਸੀਹਤ, ਯਾਦ-ਦਹਾਨੀ) ਆਲਾਮੀਨ ਦੇ ਲਈ।[19]

إِنْ هُوَ إِلَّا ذِكْرٌ لِّلْعَٰلَمِينَ

[19. ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ
ਨਬੀ (ﷺ) ਨੇ ਫ਼ਰਮਾਇਆ ਕਿ ਅੰਮਬੀਆ ਵਿੱਚੋਂ ਕੋਈ ਵੀ ਨਬੀ ਅਜਿਹਾ ਨਹੀਂ ਸੀ ਕਿ ਜਿਸ ਨੂੰ ਕੁਝ ਆਯਾਤ (ਚਿੰਨ੍ਹ, ਨਿਸ਼ਾਨੀਆਂ) (ਭਾਵ ਚਮਤਕਾਰ) ਨਾ ਦਿੱਤੇ ਗਏ ਹੋਣ, ਜਿਸਦੇ ਅਨੁਸਾਰ ਉਨ੍ਹਾਂ ਉੱਪਰ ਈਮਾਨ ਲਿਆਂਦਾ ਗਿਆ (ਜਾਂ ਆਪ ਨੇ ਫ਼ਰਮਾਇਆ) ਇਨਸਾਨ ਈਮਾਨ ਲਿਆਏ।
ਪਰ ਜੋ ਮੈਨੂੰ (ਸਭ ਤੋਂ ਵੱਡਾ ਚਮਤਕਾਰ) ਦਿੱਤਾ ਗਿਆ ਹੈ, ਉਹ ਵਹੀ (ਭਾਵ ਕੁਰਆਨ) ਹੈ, ਜੋ ਅੱਲ੍ਹਾ ਨੇ ਮੇਰੇ ਉੱਪਰ ਨਾਜ਼ਿਲ ਕੀਤਾ। ਇਸ ਲਈ, ਮੈਨੂੰ ਉਮੀਦ ਹੈ ਕਿ ਕਿਆਮਤ ਦੇ ਦਿਨ, ਸਭ ਤੋਂ ਵੱਧ ਅਨੁਯਾਈ (ਪੈਰੋਕਾਰ) ਮੇਰੇ ਹੋਣਗੇ। ਸਹੀ ਅਲ-ਬੁਖਾਰੀ 7274

ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ
ਨਬੀ (ﷺ) ਨੇ ਫ਼ਰਮਾਇਆ ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੁਹੰਮਦ ਦੀ ਜਾਨ ਹੈ (ਅਰਥਾਤ ਅੱਲ੍ਹਾ ਦੀ ਕਸਮ), ਉਹ ਵਿਅਕਤੀ ਜੋ ਯਹੂਦੀਆਂ ਜਾਂ ਈਸਾਈਆਂ ਦੇ ਵਿੱਚੋਂ ਹੈ (ਅਤੇ) ਮੇਰੇ ਬਾਰੇ ਸੁਣਦਾ ਹੈ, ਪਰ ਉਸ ਵਿੱਚ ਈਮਾਨ ਨਹੀਂ ਲਿਆਉਂਦਾ ਜਿਸ ਦੇ ਨਾਲ ਮੈਨੂੰ ਭੇਜਿਆ ਗਿਆ ਹੈ ਅਤੇ ਇਸੇ (ਅਵਿਸ਼ਵਾਸ ਦੀ) ਅਵਸਥਾ ਵਿੱਚ ਉਸਦੀ ਮੌਤ ਹੋ ਜਾਂਦੀ ਹੈ, ਤਾਂ ਉਹ ਜਹੰਨਮ ਦੀ ਅੱਗ ਦੇ ਨਿਵਾਸੀਆਂ ਵਿੱਚੋਂ ਇੱਕ ਹੋਵੇਗਾ।
ਸਹੀ ਮੁਸਲਿਮ 153
ਇਹ ਵੀ ਵੇਖੋ (ਆਇਤ 3:85) ਅਤੇ (ਆਇਤ 3:116) ।

28. (ਅਤੇ ਖਾਸ ਤੌਰ ਤੇ ਉਸਦੇ ਲਈ) ਜੋ ਕੋਈ ਵੀ ਚਾਹੇ ਤੁਹਾਡੇ ਵਿੱਚੋਂ ਸਿੱਧਾ ਚੱਲਣਾ।[20]

لِمَن شَآءَ مِنكُمۡ أَن يَسۡتَقِيمَ

(ਸਹੀ ਰਾਹ ਅਪਣਾਉਣਾ, ਸੱਚ ਦੇ ਮਾਰਗ ਉੱਤੇ ਚੱਲਦਿਆਂ ਸਿੱਧਾ ਹੋਣਾ)

[20. ਭਾਵ, ਇਹ ਕੁਰਾਨ ਹੈ ਤਾਂ ਸੰਸਾਰ ਦੇ ਸਾਰੇ ਲੋਕਾਂ ਲਈ ਨਸੀਹਤ, ਪਰ ਇਸ ਨਸੀਹਤ ਤੋਂ ਲਾਭ ਕੇਵਲ ਉਹਨਾਂ ਨੂੰ ਹੀ ਪਹੁੰਚ ਸਕਦਾ ਹੈ ਜੋ ਖੁਦ ਵੀ ਸਿੱਧੇ ਰਸਤੇ 'ਤੇ ਚੱਲਣਾ ਚਾਹੁੰਦੇ ਹਨ ਅਤੇ ਬੁਰਾਈ ਅਤੇ ਵਿਗਾੜ ਦਾ ਰਾਹ ਨਹੀਂ ਅਪਣਾਉਦੇ।]

29. ਅਤੇ ਤੁਸੀਂ ਨਹੀਂ ਚਾਹ ਸਕਦੇ (ਕੁਝ ਵੀ) ਸਿਵਾਏ (ਇਸਦੇ ਕਿ) (ਜੋ ਜਾਂ ਜਦੋਂ) ਚਾਹੇ ਅੱਲ੍ਹਾ ਰੱਬ-ਉਲ-ਆਲਾਮੀਨ।[21]

وَمَا تَشَآءُونَ إِلَّآ أَن يَشَآءَ ٱللَّهُ رَبُّ ٱلۡعَٰلَمِينَ

(ਅਰਥਾਤ ਤੁਸੀਂ ਨਹੀਂ ਚਾਹ ਸਕਦੇ ਕੁਝ ਵੀ, ਇੱਥੋਂ ਤੱਕ ਕੇ ਅੱਲ੍ਹਾ ਚਾਹੇ) (ਜਿਵੇਂ ਕਿ ਅਸੀਂ ਆਖਦੇ ਹਾਂ, ਇਨ ਸ਼ਾ ਅੱਲ੍ਹਾ (ਕਿ ਅਗਰ ਅੱਲ੍ਹਾ ਚਾਹੇ))

[21. ਭਾਵ, ਤੁਹਾਡਾ ਇਰਾਦਾ ਅਤੇ ਤੁਹਾਡੀ ਇੱਛਾ ਉਹੀ ਹੁੰਦੀ ਹੈ, ਜੋ ਅੱਲ੍ਹਾ ਪਹਿਲਾਂ ਤੋਂ ਹੀ ਜਾਣਦਾ ਹੈ, ਅਤੇ ਅੱਲ੍ਹਾ ਦਾ ਇਹ ਗਿਆਨ ਤੁਹਾਨੂੰ ਇਸ ਗੱਲ ਲਈ ਮਜਬੂਰ ਨਹੀਂ ਕਰਦਾ ਕਿ ਤੁਸੀਂ ਉਹੀ ਕੰਮ ਕਰੋ, ਜੋ ਪਹਿਲਾਂ ਤੋਂ ਹੀ ਅੱਲ੍ਹਾ ਦੇ ਇਲਮ ਵਿੱਚ ਹੈ। ਹੋਰ ਵਿਆਖਿਆ ਲਈ, ਸੂਰਾ ਅਰਾਫ ਦੀ ਆਇਤ 24, ਫੁਟਨੋਟ 21 ਦੇਖੋ। (ਤਫ਼ਸੀਰ ਤੈਸੀਰ ਅਲ ਕੁਰਆਨ) [ਇਸ ਮਾਮਲੇ ਨੂੰ ਚੰਗੀ ਤਰ੍ਹਾਂ ਸਮਝਣ ਲਈ ਕਦਰ ਦਾ ਮਸਲਾ ਸਹੀ ਤਰੀਕੇ ਨਾਲ ਸਮਝਣਾ ਬੜਾ ਜਰੂਰੀ ਹੈ]

[11-12-13]

ਪਰ ਨਹੀਂ! ਇਸ ਲਈ ਮੈਂ ਸਹੁੰ ਖਾਂਦਾ ਹਾਂ (ਅਲ) ਖੁੰਨਸ[11] ਦੀ।
(ਉਹ ਜੋ ਹਨ) ਅਲ-ਜਵਾਰ[12] (ਅਤੇ) ਅਲ-ਕੁੰਨਸ[13]।
(ਉਹ ਜੋ ਚੱਲਣ ਵਾਲੇ ਹਨ, ਛਿਪ ਜਾਣ ਵਾਲੇ ਹਨ))

ਪਰ ਨਹੀਂ! ਇਸ ਲਈ ਮੈਂ ਸਹੁੰ ਖਾਂਦਾ ਹਾਂ (ਅਲ) ਖੁੰਨਸ ਦੀ।
ਅਲ-ਜਵਾਰ (ਅਤੇ) ਅਲ-ਕੁੰਨਸ (ਦੀ)।
(ਉਹਨਾਂ ਦੀ ਸਹੁੰ ਜੋ ਤੇਜ਼ੀ ਨਾਲ ਅੱਗੇ ਵਧਦੇ ਹਨ ਅਤੇ ਆਪਣੇ ਆਪ ਨੂੰ ਲੁਕਾਉਂਦੇ ਹਨ)
(ਜਾਂ (ਸਹੁੰ ਹੈ) ਚੱਲਣ ਵਾਲਿਆਂ ਦੀ, ਛਿਪ ਜਾਣ ਵਾਲਿਆਂ ਦੀ)

ਪਰ ਨਹੀਂ! ਇਸ ਲਈ ਮੈਂ ਸਹੁੰ ਖਾਂਦਾ ਹਾਂ ਪਿੱਛੇ ਹਟ ਰਹੇ (ਆਕਾਸ਼ੀ ਪਦਾਰਥਾਂ) ਦੀ (ਸੂਰਜ, ਚੰਦਰਮਾ, ਬੁੱਧ, ਸ਼ੁੱਕਰ, ਮੰਗਲ, ਜੁਪੀਟਰ ਅਤੇ ਸ਼ਨੀ, ਜੋ ਆਪਣੀ ਗਤੀ ਵਿੱਚ ਤਾਰਿਆਂ ਤੋਂ ਪਿੱਛੇ ਰਹਿ ਜਾਂਦੇ ਹਨ) ।
(ਇਹ ਸਾਰੇ) (ਤਾਰਿਆਂ ਸਮੇਤ) ਆਪਣੇ ਕੋਰਸ (ਪੂਰਬ ਤੋਂ ਪੱਛਮ ਤੱਕ) ਚਲਾਉਂਦੇ ਹਨ ਅਤੇ (ਦ੍ਰਿਸ਼ਟੀ ਤੋਂ) ਅਲੋਪ ਹੋ ਜਾਂਦੇ ਹਨ।

ਖੁੰਨਸ ਤੋਂ ਮੁਰਾਦ (ਤਰਜਮੇਂ)
ਪਰ ਨਹੀਂ! ਇਸ ਲਈ ਮੈਂ ਸਹੁੰ ਖਾਂਦਾ ਹਾਂ ਪਿੱਛੇ ਹਟਣ ਵਾਲਿਆਂ ਦੀ। (ਜਾਂ ਜੋ ਚਲਦਿਆਂ-ਚਲਦਿਆਂ ਪਿੱਛੇ ਹਟਣ ਲੱਗ ਪੈਂਦੇ ਹਨ)

ਪਰ ਨਹੀਂ! ਇਸ ਲਈ ਮੈਂ ਸਹੁੰ ਖਾਂਦਾ (retrograde motion) ਪਿਛਾਖੜੀ ਮੋਸ਼ਨ (ਚਾਲ ਚੱਲਣ) ਵਾਲਿਆਂ ਦੀ (ਜੋ ਸਿੱਧਾ ਚਲਦਿਆਂ-ਚਲਦਿਆਂ ਪਿੱਛੇ ਦੀ ਤਰਫ਼ ਮੁੜਦੇ ਦਿਖਾਈ ਦੇਣ ਲੱਗ ਜਾਂਦੇ ਹਨ)

ਇਸ ਲਈ ਮੈਂ ਪਿੱਛੇ ਹਟ ਰਹੇ ਆਕਾਸ਼ੀ ਪਦਾਰਥਾਂ (ਸੂਰਜ, ਚੰਦਰਮਾ, ਬੁੱਧ, ਸ਼ੁੱਕਰ, ਮੰਗਲ, ਜੁਪੀਟਰ ਅਤੇ ਸ਼ਨੀ, ਜੋ ਆਪਣੀ ਗਤੀ ਵਿੱਚ ਤਾਰਿਆਂ ਤੋਂ ਪਿੱਛੇ ਰਹਿ ਜਾਂਦੇ ਹਨ) ਦੀ ਸਹੁੰ ਖਾਂਦਾ ਹਾਂ।
(ਸੂਰਜ, ਚੰਦਰਮਾ ਸਿੱਧੀ ਚਾਲ ਚੱਲਦੇ ਹਨ, ਅਤੇ ਬਾਕੀ ਪੰਜ (ਬੁੱਧ, ਸ਼ੁੱਕਰ, ਮੰਗਲ, ਜੁਪੀਟਰ ਅਤੇ ਸ਼ਨੀ) ਪਿਛਾਖੜੀ ਮੋਸ਼ਨ ਵੀ ਦਿਖਾਉਂਦੇ ਹਨ)

ਇਸ ਲਈ ਸੱਚਮੁੱਚ, ਮੈਂ ਉਨ੍ਹਾਂ ਦੀ ਸਹੁੰ ਖਾਂਦਾ ਹਾਂ ਜੋ ਦੂਰ ਹੋ ਜਾਂਦੇ ਹਨ (ਜਾਂ ਪਿੱਛੇ ਹਟ ਜਾਂਦੇ ਹਨ) (ਭਾਵ ਦਿਨ ਵੇਲੇ ਅਲੋਪ ਹੋ ਜਾਂਦੇ ਹਨ ਅਤੇ ਰਾਤ ਨੂੰ ਦਿਖਾਈ ਦਿੰਦੇ ਹਨ)।
(ਤਾਰਿਆਂ ਸਮੇਤ ਬਾਕੀ ਸਾਰੇ ਆਕਾਸ਼ੀ ਪਦਾਰਥ ਜੋ ਰਾਤ ਨੂੰ ਦਿਖਾਈ ਦਿੰਦੇ ਹਨ)

ਇਸ ਲਈ ਮੈਂ ਸਹੁੰ ਖਾਂਦਾ ਪਲਟਣ ਵਾਲਿਆ ਦੀ (ਅਲੋਪ ਹੋ ਜਾਂਦੇ ਹਨ ਅਤੇ ਦਿਖਾਈ ਦਿੰਦੇ ਹਨ) (ਅਤੇ ਵਾਰ-ਵਾਰ ਇਹ ਚੱਕਰ ਚੱਲਦਾ ਰਹਿੰਦਾ ਹੈ) (ਸੂਰਜ, ਚੰਦ, ਸਿਤਾਰੇ ਅਤੇ ਬਾਕੀ ਸਾਰੇ ਆਕਾਸ਼ੀ ਪਦਾਰਥ)

ਸੋ ਇੱਕ ਤਰਜਮੇਂ ਅਨੁਸਾਰ ਇਹ ਸਿਰਫ਼ (ਸੱਤ ਜਾਂ ਪੰਜ) ਆਕਾਸ਼ੀ ਪਦਾਰਥਾਂ ਦੀ ਕਸਮ ਹੈ। ਅਤੇ ਦੂਜੇ ਅਨੁਸਾਰ ਸਾਰੇ ਹੀ ਆਕਾਸ਼ੀ ਪਦਾਰਥ ਹਨ ਜੋ ਇੱਕ ਸਮੇਂ ਦਿਖਾਈ ਦਿੰਦੇ ਹਨ ਅਤੇ ਦੂਜੇ ਸਮੇਂ ਅਲੋਪ ਹੋ ਜਾਂਦੇ ਹਨ)

(ਤਫ਼ਸੀਰਾਂ)
ਅੱਲ੍ਹਾ ਤਾਆਲਾ ਨੇ ਫ਼ਰਮਾਇਆ ਕਿ ਉਹਨਾਂ ਤਾਰਿਆਂ ਦੀ ਕਸਮ ਜੋ ਦਿਨ ਵੇਲੇ ਲੁਕ ਜਾਂਦੇ ਹਨ, ਤਫ਼ਸੀਰਕਾਰਾਂ ਨੇ ਲਿਖਿਆ ਹੈ ਕਿ ਉਹ ਪੰਜ ਪ੍ਰਸਿੱਧ ਸਿਤਾਰੇ ਹਨ, ਸ਼ਨੀ, ਜੁਪੀਟਰ, ਮੰਗਲ, ਸ਼ੁੱਕਰ ਅਤੇ ਬੁਧ।
ਫਰਾ ਕਹਿੰਦੇ ਹਨ ਕਿ ਇਹ ਪੰਜ ਸਿਤਾਰੇ ਸੂਰਜ ਦੇ ਚੜ੍ਹਨ ਤੋਂ ਬਾਅਦ ਉਸੇ ਤਰ੍ਹਾਂ ਲੁਕ ਜਾਂਦੇ ਹਨ ਜਿਵੇਂ ਹਿਰਨ ਗੁਫਾਵਾਂ ਵਿੱਚ ਲੁਕ ਜਾਂਦੇ ਹਨ।
ਡਿਕਸ਼ਨਰੀ ਦੀ ਕਿਤਾਬ "ਅਲ-ਸਿਹਾਹ" ਵਿੱਚ ਸਾਰੇ ਸਿਤਾਰਿਆਂ ਨੂੰ "ਅਲ- ਖੁੰਨਸ" ਕਿਹਾ ਗਿਆ ਹੈ, ਕਿਉਂਕਿ ਇਹ ਸਾਰੇ ਦਿਨ ਵਿੱਚ ਲੁਕੇ ਰਹਿੰਦੇ ਹਨ, ਇਹ ਸਿਤਾਰੇ ਸੂਰਜ ਅਤੇ ਚੰਦਰਮਾ ਦੇ ਨਾਲ-ਨਾਲ ਚਲਦੇ ਰਹਿੰਦੇ ਹਨ ਅਤੇ ਸੂਰਜ ਦੀ ਰੋਸ਼ਨੀ ਦੇ ਹੇਠਾਂ ਲੁਕੇ ਵੀ ਰਹਿੰਦੇ ਹਨ।
(ਤਫ਼ਸੀਰ ਤੈਸੀਰ ਉਰ ਰਹਿਮਾਨ)

ਅੱਲ੍ਹਾ ਤਾਅਲਾ ਨੇ ਪਿੱਛੇ ਹਟਣ ਵਾਲੇ (ਪਿਛਾਖੜੀ) ਤਾਰਿਆਂ ਦੀ ਸਹੁੰ ਖਾਧੀ, ਇਸਤੋਂ  ਮੁਰਾਦ ਉਹ ਤਾਰੇ ਹਨ, ਜੋ, ਪੂਰਬੀ ਅਯਾਮ ਵਿੱਚ, ਤਾਰਿਆਂ ਦੀ ਆਮ ਗਤੀ ਤੋਂ ਪਿੱਛੇ ਹਟ ਜਾਂਦੇ ਹਨ ਅਤੇ ਸੱਤ ਸੱਯਾਰੇ ਇਹ ਹਨ। ਸੂਰਜ, ਚੰਦਰਮਾ, ਸ਼ੁੱਕਰ, ਜੁਪੀਟਰ, ਮੰਗਲ, ਸ਼ਨੀ ਅਤੇ ਬੁਧ।
ਇਨ੍ਹਾਂ ਸੱਤਾਂ ਸੱਯਾਰਿਆਂ ਦਾ ਚੱਲਣਾ ਦੋ ਅਯਾਮਾਂ ਵਿੱਚ ਹੈ।
ਇੱਕ ਚੱਲਣਾ ਸਾਰੇ ਤਾਰਿਆਂ ਅਤੇ ਤਾਰਾਮੰਡਲਾਂ ਦੇ ਨਾਲ ਪੱਛਮੀ ਅਯਾਮ ਵਿੱਚ।
ਅਤੇ ਇੱਕ ਚੱਲਣਾ ਇਸ ਦੇ ਉਲਟ, ਪੂਰਬੀ ਅਯਾਮ ਵਿੱਚ।

ਇਹ ਸੈਰ ਇਨ੍ਹਾਂ ਸੱਤ ਨਾਲ ਹੀ ਰਾਖਵੀਂ ਹੈ। ਇਸ ਲਈ ਅੱਲ੍ਹਾ ਤਾਅਲਾ ਨੇ ਇਨ੍ਹਾਂ ਤਾਰਿਆਂ ਦੇ ਪਿੱਛੇ ਹਟਣ, ਉਨ੍ਹਾਂ ਦੀ ਹਰਕਤ (ਚੱਲਣਾ) ਅਤੇ ਉਨ੍ਹਾਂ ਦੇ ਛੁਪਣ, ਅਰਥਾਤ ਦਿਨ ਵੇਲੇ ਅਸਪਸ਼ਟ ਹੋਣ ਦੀ ਸਥਿਤੀ ਦੀ ਸਹੁੰ ਖਾਧੀ ਹੈ, ਅਤੇ ਇਹ ਵੀ ਸੰਭਾਵਨਾ ਹੈ ਕਿ ਇਸ ਤੋਂ ਭਾਵ ਸਾਰੇ ਤਾਰੇ ਅਤੇ ਸੱਯਾਰੇ ਆਦਿ ਹਨ। (ਤਫ਼ਸੀਰ ਸਾਅਦੀ)

ਅਲ-ਖੁੰਨਸ, ਅਲ-ਕੁੰਨਸ, ਅਲ-ਜਵਾਰ
ਅਲ-ਖੁੰਨਸ ਬਾ-ਮਾਅਨਾ, ਪਿੱਛੇ ਹਟਣਾ
ਅਲ-ਕੁੰਨਸ ਬਾ-ਮਾਅਨਾ, ਰੁੱਖਾਂ ਵਿਚ ਹਿਰਨ ਆਦਿ ਦੁਆਰਾ ਬਣਾਈ ਜਗ੍ਹਾ, ਜਿੱਥੇ ਉਹ ਲੁਕ ਜਾਂਦੇ ਹਨ। ਜਾਂ (ਕੋਈ) ਇੱਕ ਛੁਪਣ ਸਥਾਨ ਵਿੱਚ ਦਾਖਲ ਹੋਇਆ, ਛੁਪ ਗਿਆ।
ਅਲ-ਜਵਾਰ (ਚੱਲਣ ਵਾਲੇ, ਉਹ ਜੋ ਦੋੜਦੇ ਹਨ) ਮੁਰਾਦ ਇੱਥੇ ਸੂਰਜ, ਚੰਦ ਅਤੇ ਤਾਰੇ ਹਨ। ਉਨ੍ਹਾਂ ਨੂੰ ਅਲ-ਖੁੰਨਸ (ਪਿੱਛੇ ਹਟ ਜਾਣ ਵਾਲੇ) ਇਸੇ ਲਈ ਕਿਹਾ ਗਿਆ ਹੈ ਕਿ ਇਹ ਸਭ ਪੱਛਮ ਵਿੱਚ ਡੁੱਬਣ ਤੋਂ ਬਾਅਦ, ਫਿਰ ਪਿੱਛੇ ਭਾਵ, ਪੂਰਬ ਵੱਲ ਆਉਣਾ ਸ਼ੁਰੂ ਹੋ ਜਾਂਦੇ ਹਨ, ਇੱਥੋਂ ਤੱਕ ਕਿ ਪੂਰਬ ਤੋਂ ਮੁੜ ਪ੍ਰਗਟ ਹੋ ਜਾਂਦੇ ਹਨ।
ਅਲ-ਜਵਾਰ, ਚੱਲਣ ਵਾਲੇ, ਯਾਨੀ ਉਨ੍ਹਾਂ ਦਾ ਕੰਮ ਹੀ ਚੱਲਦੇ ਰਹਿਣਾ ਹੈ, ਪੱਛਮ ਤੋਂ ਵਾਪਸ ਪੂਰਬ ਵੱਲ ਅਤੇ ਉੱਥੋਂ ਮੁੜ ਪੱਛਮ ਵੱਲ।
ਅਲ-ਕੁੰਨਸ, ਛੁਪਣ ਵਾਲੇ, ਯਾਨਿ ਪੱਛਮ ਤੋਂ ਪੂਰਬ ਵੱਲ ਤੁਰਦੇ ਹੋਏ ਨਜ਼ਰ ਨਹੀਂ ਆਉਂਦੇ।
(ਤਫ਼ਸੀਰ ਅਬਦੁਸ ਸਲਾਮ ਭੁੱਟਵੀ)

ਯਾਨੀ ਅੱਲ੍ਹਾ ਤਾਅਲਾ ਤਾਰਿਆਂ ਦੀ ਸਹੁੰ ਖਾਂਦਾ ਹੈ। ਚੜ੍ਹਦੇ ਸਮੇਂ ਤਾਰਿਆਂ ਨੂੰ ਖੁੰਨਸ ਕਿਹਾ ਜਾਂਦਾ ਹੈ ਅਤੇ ਆਪਣੀ-ਆਪਣੀ ਜਗ੍ਹਾ ਤੇ ਉਹਨਾਂ ਨੂੰ ਜਵਾਰ ਕਿਹਾ ਜਾਂਦਾ ਹੈ ਅਤੇ ਛਿਪ ਜਾਣ ਦੇ ਵਕਤ ਉਹਨਾਂ ਨੂੰ ਕੁੰਨਸ ਕਿਹਾ ਜਾਂਦਾ ਹੈ। ਇਹ ਤਾਰੇ ਦਿਨ ਵੇਲੇ ਆਪਣੇ ਦ੍ਰਿਸ਼ਟੀਕੋਣ ਤੋਂ ਪਿੱਛੇ ਹਟ ਜਾਂਦੇ ਹਨ ਅਤੇ ਦਿਖਾਈ ਨਹੀਂ ਦਿੰਦੇ। ਇਹ ਪੰਜ ਹਨ ਸ਼ਨੀ, ਜੁਪੀਟਰ, ਮੰਗਲ, ਸ਼ੁੱਕਰ ਅਤੇ ਬੁਧ, ਜੋ ਸਿੱਧੇ ਚਲਦੇ-ਚਲਦੇ ਅਚਾਨਕ ਉਲਟ ਚਾਲ ਚੱਲਣ ਲੱਗਦੇ ਹਨ, ਇਹ ਖਾਸ ਤੌਰ 'ਤੇ ਸੂਰਜ ਦੇ ਰੁਖ ਉੱਤੇ ਹੁੰਦੇ ਹਨ। ਕੁਝ ਕਹਿੰਦੇ ਹਨ ਕਿ ਸਾਰੇ ਹੀ ਤਾਰੇ ਮੁਰਾਦ ਹਨ, ਕਿਉਂਕਿ ਇਹ ਸਾਰੇ ਆਪਣੇ ਅਲੋਪ ਹੋਣ ਦੀ ਥਾਂ 'ਤੇ ਅਲੋਪ ਹੋ ਜਾਂਦੇ ਹਨ ਜਾਂ ਦਿਨ ਵੇਲੇ ਲੁਕੇ ਰਹਿੰਦੇ ਹਨ ਜਿਵੇਂ ਕਿ ਹਿਰਨ ਆਪਣੀ ਜਗ੍ਹਾ ਜਾਂ ਨਿਵਾਸ ਸਥਾਨ' ਤੇ ਲੁਕ ਜਾਂਦਾ ਹੈ। ਸੰਭਵ ਹੈ ਕਿ ਇਨ੍ਹਾਂ ਦੋਹਾਂ ਆਇਤਾਂ ਵਿੱਚ ਇਹਨਾਂ ਸੱਯਾਰਿਆਂ ਦੀ ਸਹੁੰ ਖਾਧੀ ਗਈ ਹੈ।
(ਤਸਹੀਲ ਅਲ ਬਿਆਨ ਫੀ ਤਫ਼ਸੀਰ ਅਲ ਕੁਰਆਨ)]